## ਬਾਰਹ ਮਾਹਾ ਮਾਂਝ

**ਚੇਤਿ** ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥

## ਬਾਰਹ ਮਾਹਾ ਤੁਖਾਰੀ

**ਚੇਤੁ** ਬਸੰਤੁ ਭਲਾ ਭਵਰ ਸੁਹਾਵੜੇ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥ ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥ ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥ ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥ ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥੫॥

# ਮਾਰਚ-ਅਪ੍ਰੈਲ 2013

## ਚੇਤ

ਸੰਗਰਾਂਦ - ੧ ਚੇਤ / 14 ਮਾਰਚ
ਪੂਰਨਮਾਸ਼ੀ - ੧੪ ਚੇਤ / 27 ਮਾਰਚ
ਮੱਸਿਆ - ੨੮ ਚੇਤ / 10 ਅਪ੍ਰੈਲ

| | | | | | |
|---|---|---|---|---|---|
| ਐਤਵਾਰ Sun | | ੪ 17 ਮਾਰਚ | ੧੧ 24 ਮਾਰਚ | ੧੮ 31 ਮਾਰਚ | ੨੫ 7 ਅਪ੍ਰੈਲ |
| ਸੋਮਵਾਰ Mon | | ੫ 18 ਮਾਰਚ | ੧੨ 25 ਮਾਰਚ | ੧੯ 1 ਅਪ੍ਰੈਲ | ੨੬ 8 ਅਪ੍ਰੈਲ |
| ਮੰਗਲਵਾਰ Tue | | ੬ 19 ਮਾਰਚ | ੧੩ 26 ਮਾਰਚ | ੨੦ 2 ਅਪ੍ਰੈਲ | ੨੭ 9 ਅਪ੍ਰੈਲ |
| ਬੁੱਧਵਾਰ Wed | | ੭ 20 ਮਾਰਚ | ੧੪ 27 ਮਾਰਚ | ੨੧ 3 ਅਪ੍ਰੈਲ | ੨੮ 10 ਅਪ੍ਰੈਲ |
| ਵੀਰਵਾਰ Thu | ੧ 14 ਮਾਰਚ | ੮ 21 ਮਾਰਚ | ੧੫ 28 ਮਾਰਚ | ੨੨ 4 ਅਪ੍ਰੈਲ | ੨੯ 11 ਅਪ੍ਰੈਲ |
| ਸ਼ੁੱਕਰਵਾਰ Fri | ੨ 15 ਮਾਰਚ | ੯ 22 ਮਾਰਚ | ੧੬ 29 ਮਾਰਚ | ੨੩ 5 ਅਪ੍ਰੈਲ | ੩੦ 12 ਅਪ੍ਰੈਲ |
| ਸ਼ਨੀਵਾਰ Sat | ੩ 16 ਮਾਰਚ | ੧੦ 23 ਮਾਰਚ | ੧੭ 30 ਮਾਰਚ | ੨੪ 6 ਅਪ੍ਰੈਲ | |

## ਗੁਰਪੁਰਬ

| | |
|---|---|
| ਗੁਰਗੱਦੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | 14 ਮਾਰਚ |
| ਜੋਤੀ-ਜੋਤਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | 19 ਮਾਰਚ |

## ਇਤਿਹਾਸਿਕ ਦਿਹਾੜੇ

| | |
|---|---|
| ਨਵਾਂ ਸਾਲ ਸ਼ੁਰੂ ਸੰਮਤ ਨਾਨਕਸ਼ਾਹੀ ੫੪੫ | 14 ਮਾਰਚ |
| ਸ. ਬਘੇਲ ਸਿੰਘ ਵੱਲੋਂ ਦਿੱਲੀ ਫਤਿਹ | 15 ਮਾਰਚ |
| ਸ਼ਹੀਦੀ ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ ਸਿੰਘ | 25 ਮਾਰਚ |
| ਹੋਲਾ ਮਹੱਲਾ | 28 ਮਾਰਚ |
| ਜਨਮ ਸਾਹਿਬਜ਼ਾਦਾ ਜੁਝਾਰ ਸਿੰਘ ਜੀ | 9 ਅਪ੍ਰੈਲ |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਸ਼ਹੀਦੀ ਸ. ਭਗਤ ਸਿੰਘ | 23 ਮਾਰਚ |
| ਗੁੱਡ-ਫਰਾਈਡੇ | 29 ਮਾਰਚ |

## ਗੁਰਮਤਿ ਪ੍ਰਕਾਸ਼

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਦਾ ਮਾਸਿਕ ਪੱਤਰ ਹੈ, ਜਿਸ ਵਿਚ ਉੱਚ-ਕੋਟੀ ਦੇ ਵਿਦਵਾਨਾਂ, ਇਤਿਹਾਸਕਾਰਾਂ ਤੇ ਖੋਜੀਆਂ ਦੀਆਂ ਨਿਰੋਲ ਧਾਰਮਿਕ ਅਤੇ ਗੁਰਮਤਿ ਸਬੰਧੀ ਰਚਨਾਤਮਕ ਰਚਨਾਵਾਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਹਨ। ਜਿੱਥੇ ਇਹ ਪਰਚਾ ਸਿੱਖ ਸਾਹਿਤ, ਸਿੱਖ ਧਰਮ, ਸਿੱਖ ਇਤਿਹਾਸ ਦੀ ਅਨਮੋਲ ਜਾਣਕਾਰੀ ਦਾ ਖ਼ਜ਼ਾਨਾ ਹੈ, ਉੱਥੇ ਇਹ ਗੁਰਮਤਿ ਸਿਧਾਂਤਾਂ ਦਾ ਸ਼ੁੱਧ ਖ਼ਾਲਸਾਈ ਵਿਵੇਚਨ ਕਰ ਕੇ ਗੁਰਮਤਿ ਗਾਡੀ ਮਾਰਗ ’ਤੇ ਚੱਲਣ ਦੀ ਹਰ ਪ੍ਰਾਣੀ ਨੂੰ ਸਫ਼ਲ ਪ੍ਰੇਰਨਾ ਦਿੰਦਾ ਹੈ। ਅੱਜਕਲ੍ਹ ਇਸ ਦੀ ਛਪਣ ਗਿਣਤੀ ੭੦,੦੦੦ ਤੋਂ ਵੱਧ ਹੈ। ਅਸੀਂ ਚਾਹੁੰਦੇ ਹਾਂ ਕਿ ਆਪ ਜੀ ਖੁਦ ਵੀ ਮੈਂਬਰ ਬਣੋ ਤੇ ਹੋਰ ਆਪਣੇ ਸੱਜਣਾਂ-ਮਿੱਤਰਾਂ ਤੇ ਸਨੇਹੀਆਂ ਨੂੰ ਪੁਰਜ਼ੋਰ ਪ੍ਰੇਰਨਾ ਕਰੋ ਕਿ ਉਹ ਆਪ ਵੀ ਮੈਂਬਰ ਬਣਨ ਤੇ ਹੋਰ ਵੀ ਮੈਂਬਰ ਬਣਾਉਣ ਦੀ ਕ੍ਰਿਪਾਲਤਾ ਕਰਨ ਤਾਂ ਕਿ ਇਹ ਪਰਚਾ ਹਰ ਪਰਵਾਰ ਵਿਚ ਪਹੁੰਚੇ ਅਤੇ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਹੋ ਸਕੇ। ਪ੍ਰਚਾਰ ਨੂੰ ਮੁੱਖ ਰੱਖਦਿਆਂ ਇਸ ਪਰਚੇ ਦਾ ਚੰਦਾ ਲਾਗਤ ਤੋਂ ਬਹੁਤ ਹੀ ਘੱਟ ਰੱਖਿਆ ਗਿਆ ਹੈ, ਚੰਦੇ ਦੀ ਮਾਇਆ ਅਤੇ ਪਾਠਕਾਂ ਦੇ ਐਡਰੈਸ *ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ* ਦੇ ਪਤੇ ’ਤੇ ਭੇਜਣ ਦੀ ਕ੍ਰਿਪਾਲਤਾ ਕਰਨੀ।

## ਬਾਰਹ ਮਾਹਾ ਮਾਂਝ

**ਵੈਸਾਖਿ** ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥ ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥

## ਬਾਰਹ ਮਾਹਾ ਤੁਖਾਰੀ

**ਵੈਸਾਖੁ** ਭਲਾ ਸਾਖਾ ਵੇਸ ਕਰੇ॥ ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥ ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥ ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥ ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥ ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥੬॥

# ਅਪ੍ਰੈਲ-ਮਈ 2013

## ਵੈਸਾਖ

ਸੰਗਰਾਂਦ - ੧ ਵੈਸਾਖ / 13 ਅਪ੍ਰੈਲ
ਪੂਰਨਮਾਸ਼ੀ - ੧੩ ਵੈਸਾਖ / 25 ਅਪ੍ਰੈਲ
ਮੱਸਿਆ - ੨੭-੨੮ ਵੈਸਾਖ /9-10 ਮਈ

| | | | | | |
|---|---|---|---|---|---|
| ਐਤਵਾਰ Sun | ੩੦ 12 ਮਈ | ੨ 14 ਅਪ੍ਰੈਲ | ੯ 21 ਅਪ੍ਰੈਲ | ੧੬ 28 ਅਪ੍ਰੈਲ | ੨੩ 5 ਮਈ |
| ਸੋਮਵਾਰ Mon | ੩੧ 13 ਮਈ | ੩ 15 ਅਪ੍ਰੈਲ | ੧੦ 22 ਅਪ੍ਰੈਲ | ੧੭ 29 ਅਪ੍ਰੈਲ | ੨੪ 6 ਮਈ |
| ਮੰਗਲਵਾਰ Tue | | ੪ 16 ਅਪ੍ਰੈਲ | ੧੧ 23 ਅਪ੍ਰੈਲ | ੧੮ 30 ਅਪ੍ਰੈਲ | ੨੫ 7 ਮਈ |
| ਬੁੱਧਵਾਰ Wed | | ੫ 17 ਅਪ੍ਰੈਲ | ੧੨ 24 ਅਪ੍ਰੈਲ | ੧੯ 1 ਮਈ | ੨੬ 8 ਮਈ |
| ਵੀਰਵਾਰ Thu | | ੬ 18 ਅਪ੍ਰੈਲ | ੧੩ 25 ਅਪ੍ਰੈਲ | ੨੦ 2 ਮਈ | ੨੭ 9 ਮਈ |
| ਸ਼ੁੱਕਰਵਾਰ Fri | | ੭ 19 ਅਪ੍ਰੈਲ | ੧੪ 26 ਅਪ੍ਰੈਲ | ੨੧ 3 ਮਈ | ੨੮ 10 ਮਈ |
| ਸ਼ਨੀਵਾਰ Sat | ੧ 13 ਅਪ੍ਰੈਲ | ੮ 20 ਅਪ੍ਰੈਲ | ੧੫ 27 ਅਪ੍ਰੈਲ | ੨੨ 4 ਮਈ | ੨੯ 11 ਮਈ |

## ਗੁਰਪੁਰਬ

| | |
|---|---|
| ਗੁਰਗੱਦੀ ਸ੍ਰੀ ਗੁਰੂ ਅਮਰਦਾਸ ਜੀ | 16 ਅਪ੍ਰੈਲ |
| ਜੋਤੀ-ਜੋਤਿ ਸ੍ਰੀ ਗੁਰੂ ਅੰਗਦ ਦੇਵ ਜੀ | 16 ਅਪ੍ਰੈਲ |
| ਗੁਰਗੱਦੀ ਸ੍ਰੀ ਗੁਰੂ ਤੇਗ ਬਹਾਦਰ ਜੀ | 16 ਅਪ੍ਰੈਲ |
| ਜੋਤੀ-ਜੋਤਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | 16 ਅਪ੍ਰੈਲ |
| ਪ੍ਰਕਾਸ਼ ਸ੍ਰੀ ਗੁਰੂ ਅੰਗਦ ਦੇਵ ਜੀ | 18 ਅਪ੍ਰੈਲ |
| ਪ੍ਰਕਾਸ਼ ਸ੍ਰੀ ਗੁਰੂ ਤੇਗ ਬਹਾਦਰ ਜੀ | 18 ਅਪ੍ਰੈਲ |
| ਪ੍ਰਕਾਸ਼ ਸ੍ਰੀ ਗੁਰੂ ਅਰਜਨ ਦੇਵ ਜੀ | 2 ਮਈ |

## ਭਗਤ ਸਾਹਿਬਾਨ

| | |
|---|---|
| ਜਨਮ ਭਗਤ ਧੰਨਾ ਜੀ | 20 ਅਪ੍ਰੈਲ |

## ਇਤਿਹਾਸਿਕ ਦਿਹਾੜੇ

| | |
|---|---|
| ਵੈਸਾਖੀ (ਖਾਲਸਾ ਸਾਜਣਾ ਦਿਵਸ) | 13 ਅਪ੍ਰੈਲ |
| ਸਿੱਖ ਦਸਤਾਰ ਦਿਵਸ | 13 ਅਪ੍ਰੈਲ |
| ਸ਼ਹੀਦੀ 40 ਮੁਕਤੇ (ਸ੍ਰੀ ਮੁਕਤਸਰ ਸਾਹਿਬ) | 4 ਮਈ |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਜਨਮ ਡਾ. ਬੀ. ਆਰ. ਅੰਬੇਦਕਰ | 14 ਅਪ੍ਰੈਲ |
| ਸ੍ਰੀ ਰਾਮ ਨੌਮੀ | 19 ਅਪ੍ਰੈਲ |
| ਮਹਾਂਵੀਰ ਜਯੰਤੀ | 24 ਅਪ੍ਰੈਲ |
| ਮਜ਼ਦੂਰ ਦਿਵਸ | 1 ਮਈ |
| ਪਰਸ਼ੂਰਾਮ ਜਯੰਤੀ | 13 ਮਈ |

## ਗੁਰਦੁਆਰਾ ਗਜ਼ਟ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ 'ਗੁਰਦੁਆਰਾ ਗਜ਼ਟ' ਮਾਸਿਕ ਪਰਚੇ ਵਿਚ ਧਾਰਮਿਕ ਲੇਖ, ਗੁਰਦੁਆਰਾ ਪ੍ਰਬੰਧ ਸਬੰਧੀ ਕੀਤੇ ਜਾਂਦੇ ਯਤਨ, ਮਹੀਨੇ ਭਰ ਦੇ ਸਿੱਖ ਇਤਿਹਾਸ ਨਾਲ ਸੰਬੰਧਿਤ ਤਾਰੀਖ਼-ਵਾਰ ਦਿਹਾੜੇ, ਰਹੁ-ਰੀਤ ਅਤੇ ਆਮਦਨ-ਖਰਚ ਆਦਿ ਦੇ ਮਾਸਿਕ ਚਿੱਠੇ ਪ੍ਰਕਾਸ਼ਿਤ ਕੀਤੇ ਜਾਂਦੇ ਹਨ। ਇਹ ਪਰਚਾ ਬਹੁਤ ਹੀ ਸੁੰਦਰ ਗਲੇਜ਼ਡ ਪੇਪਰ 'ਤੇ ਰੰਗਦਾਰ ਤਸਵੀਰਾਂ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸਰਗਰਮੀਆਂ ਨੂੰ ਪਾਠਕਾਂ ਤੱਕ ਪਹੁੰਚਾਉਂਦਾ ਹੈ। ਇਸ ਦੀ ਛਪਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਪਣੀ ਗੋਲਡਨ ਆਫਸੈੱਟ ਪ੍ਰੈਸ ਰਾਹੀਂ ਕੀਤੀ ਜਾਂਦੀ ਹੈ। ਚੰਦਾ ਮਨੀ-ਆਰਡਰ, ਬੈਂਕ-ਡ੍ਰਾਫਟ ਰਾਹੀਂ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪਤੇ 'ਤੇ ਭੇਜਿਆ ਜਾ ਸਕਦਾ ਹੈ।

ਸਾਲਾਨਾ ਚੰਦਾ: ਦੇਸ਼ ੨੦ ਰੁਪਏ
ਵਿਦੇਸ਼ (ਸਮੁੰਦਰੀ ਡਾਕ) ੧੫੦ ਰੁਪਏ, ਹਵਾਈ ਡਾਕ ੫੦੦ ਰੁਪਏ

## ਬਾਰਹ ਮਾਹਾ ਮਾਂਝ

**ਹਰਿ ਜੇਠਿ** ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥ ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥ ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥ ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥

## ਬਾਰਹ ਮਾਹਾ ਤੁਖਾਰੀ

**ਮਾਹੁ ਜੇਠੁ** ਭਲਾ ਪ੍ਰੀਤਮੁ ਕਿਉ ਬਿਸਰੈ॥ ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ॥ ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥ ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥ ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥ ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥੭॥

# ਮਈ-ਜੂਨ 2013

## ਜੇਠ

ਸੰਗਰਾਂਦ - ੧ ਜੇਠ / 14 ਮਈ
ਪੂਰਨਮਾਸ਼ੀ - ੧੨ ਜੇਠ / 25 ਮਈ
ਮੱਸਿਆ - ੨੬ ਜੇਠ / 8 ਜੂਨ

| | | | | | |
|---|---|---|---|---|---|
| ਐਤਵਾਰ Sun | | ੬ 19 ਮਈ | ੧੩ 26 ਮਈ | ੨੦ 2 ਜੂਨ | ੨੭ 9 ਜੂਨ |
| ਸੋਮਵਾਰ Mon | | ੭ 20 ਮਈ | ੧੪ 27 ਮਈ | ੨੧ 3 ਜੂਨ | ੨੮ 10 ਜੂਨ |
| ਮੰਗਲਵਾਰ Tue | ੧ 14 ਮਈ | ੮ 21 ਮਈ | ੧੫ 28 ਮਈ | ੨੨ 4 ਜੂਨ | ੨੯ 11 ਜੂਨ |
| ਬੁੱਧਵਾਰ Wed | ੨ 15 ਮਈ | ੯ 22 ਮਈ | ੧੬ 29 ਮਈ | ੨੩ 5 ਜੂਨ | ੩੦ 12 ਜੂਨ |
| ਵੀਰਵਾਰ Thu | ੩ 16 ਮਈ | ੧੦ 23 ਮਈ | ੧੭ 30 ਮਈ | ੨੪ 6 ਜੂਨ | ੩੧ 13 ਜੂਨ |
| ਸ਼ੁੱਕਰਵਾਰ Fri | ੪ 17 ਮਈ | ੧੧ 24 ਮਈ | ੧੮ 31 ਮਈ | ੨੫ 7 ਜੂਨ | |
| ਸ਼ਨੀਵਾਰ Sat | ੫ 18 ਮਈ | ੧੨ 25 ਮਈ | ੧੯ 1 ਜੂਨ | ੨੬ 8 ਜੂਨ | |

## ਗੁਰਪੁਰਬ

| | |
|---|---|
| ਪ੍ਰਕਾਸ਼ ਸ੍ਰੀ ਗੁਰੂ ਅਮਰਦਾਸ ਜੀ | 23 ਮਈ |
| ਗੁਰਗੱਦੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | 11 ਜੂਨ |
| ਸ਼ਹੀਦੀ ਦਿਵਸ ਸ੍ਰੀ ਗੁਰੂ ਅਰਜਨ ਦੇਵ ਜੀ | 12 ਜੂਨ |

## ਇਤਿਹਾਸਿਕ ਦਿਹਾੜੇ

| | |
|---|---|
| ਸਰਹਿੰਦ ਫਤਿਹ ਦਿਵਸ | 14 ਮਈ |
| ਛੋਟਾ ਘੱਲੂਘਾਰਾ | 17 ਮਈ |
| ਸਾਕਾ ਪਾਉਂਟਾ ਸਾਹਿਬ | 22 ਮਈ |
| ਸ੍ਰੀ ਅਕਾਲ ਤਖਤ ਸਾਹਿਬ ’ਤੇ ਹਮਲਾ (1984) | 4 ਜੂਨ |
| ਸ਼ਹੀਦੀ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ | 6 ਜੂਨ |
| ਸ਼ਹੀਦੀ ਭਾਈ ਅਮਰੀਕ ਸਿੰਘ ਜੀ | 6 ਜੂਨ |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਮਹਾਤਮਾ ਬੁੱਧ ਜਯੰਤੀ | 25 ਮਈ |
| ਵਿਸ਼ਵ ਤੰਬਾਕੂ ਵਿਰੋਧੀ ਦਿਵਸ | 31 ਮਈ |

## ਅੰਮ੍ਰਿਤ ਸੰਚਾਰ

ਸਮੂਹ ਸਿੱਖ ਸੰਗਤਾਂ ਦੇ ਗਿਆਤ ਹਿਤ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰੇ ਬਾਰਾਂ ਵਜੇ ਅੰਮ੍ਰਿਤ ਸੰਚਾਰ ਹੁੰਦਾ ਹੈ। ਅੰਮ੍ਰਿਤ-ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ!

## ਬਾਰਹ ਮਾਹਾ ਮਾਂਝ

**ਆਸਾੜੁ** ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥ ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥

## ਬਾਰਹ ਮਾਹਾ ਤੁਖਾਰੀ

**ਆਸਾੜੁ** ਭਲਾ ਸੂਰਜੁ ਗਗਨਿ ਤਪੈ॥ ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥ ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥ ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥ ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥ ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥੮॥

# ਜੂਨ-ਜੁਲਾਈ 2013

## ਹਾੜ

ਸੰਗਰਾਂਦ - ੧ ਹਾੜ / 14 ਜੂਨ
ਪੂਰਨਮਾਸ਼ੀ - ੧੦ ਹਾੜ / 23 ਜੂਨ
ਮੱਸਿਆ - ੨੫ ਹਾੜ / 8 ਜੁਲਾਈ

| | | | | | |
|---|---|---|---|---|---|
| ਐਤਵਾਰ Sun | ੩੧ 14 ਜੁਲਾਈ | ੩ 16 ਜੂਨ | ੧੦ 23 ਜੂਨ | ੧੭ 30 ਜੂਨ | ੨੪ 7 ਜੁਲਾਈ |
| ਸੋਮਵਾਰ Mon | ੩੨ 15 ਜੁਲਾਈ | ੪ 17 ਜੂਨ | ੧੧ 24 ਜੂਨ | ੧੮ 1 ਜੁਲਾਈ | ੨੫ 8 ਜੁਲਾਈ |
| ਮੰਗਲਵਾਰ Tue | | ੫ 18 ਜੂਨ | ੧੨ 25 ਜੂਨ | ੧੯ 2 ਜੁਲਾਈ | ੨੬ 9 ਜੁਲਾਈ |
| ਬੁੱਧਵਾਰ Wed | | ੬ 19 ਜੂਨ | ੧੩ 26 ਜੂਨ | ੨੦ 3 ਜੁਲਾਈ | ੨੭ 10 ਜੁਲਾਈ |
| ਵੀਰਵਾਰ Thu | | ੭ 20 ਜੂਨ | ੧੪ 27 ਜੂਨ | ੨੧ 4 ਜੁਲਾਈ | ੨੮ 11 ਜੁਲਾਈ |
| ਸ਼ੁੱਕਰਵਾਰ Fri | ੧ 14 ਜੂਨ | ੮ 21 ਜੂਨ | ੧੫ 28 ਜੂਨ | ੨੨ 5 ਜੁਲਾਈ | ੨੯ 12 ਜੁਲਾਈ |
| ਸ਼ਨੀਵਾਰ Sat | ੨ 15 ਜੂਨ | ੯ 22 ਜੂਨ | ੧੬ 29 ਜੂਨ | ੨੩ 6 ਜੁਲਾਈ | ੩੦ 13 ਜੁਲਾਈ |

## ਗੁਰਪੁਰਬ

ਪ੍ਰਕਾਸ਼ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ — 5 ਜੁਲਾਈ

## ਭਗਤ ਸਾਹਿਬਾਨ

ਜਨਮ ਭਗਤ ਕਬੀਰ ਜੀ — 23 ਜੂਨ

## ਇਤਿਹਾਸਿਕ ਦਿਹਾੜੇ

ਜੋੜ ਮੇਲਾ ਗੁਰਦੁਆਰਾ ਸ੍ਰੀ ਰੀਠਾ ਸਾਹਿਬ (ਉੱਤਰਾਖੰਡ) — 23 ਜੂਨ
ਸ਼ਹੀਦੀ ਬਾਬਾ ਬੰਦਾ ਸਿੰਘ ਜੀ ਬਹਾਦਰ — 25 ਜੂਨ
ਬਰਸੀ ਮਹਾਰਾਜਾ ਰਣਜੀਤ ਸਿੰਘ ਜੀ — 29 ਜੂਨ
ਸਿਰਜਣਾ ਦਿਵਸ ਸ੍ਰੀ ਅਕਾਲ ਤਖ਼ਤ ਸਾਹਿਬ — 2 ਜੁਲਾਈ
ਸ਼ਹੀਦੀ ਭਾਈ ਮਨੀ ਸਿੰਘ ਜੀ — 9 ਜੁਲਾਈ

## ਸ੍ਰੀ ਹਰਿਮੰਦਰ ਸਾਹਿਬ ਵਿਖੇ ਜਲੌ

ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ, ਦੀਪਮਾਲਾ, ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੋ-ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਭਾਸ਼ਾ ਵਿਚ ਚਲਾਇਆ ਜਾ ਰਿਹਾ ਹੈ। ਇਸ ਵਿਚ ੧੬ ਸਾਲ ਤੋਂ ਵੱਡੀ ਉਮਰ ਦਾ ਕੋਈ ਵੀ ਸਿੱਖ ਜਾਂ ਗੈਰ-ਸਿੱਖ, ਜੋ ਘੱਟੋ ਘੱਟ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਪੜ੍ਹ ਲਿਖ ਸਕਦਾ ਹੋਵੇ, ਦਾਖਲਾ ਲੈ ਸਕਦਾ ਹੈ। ਕੋਰਸ ਨਾਲ ਸੰਬੰਧਿਤ ਵਧੇਰੇ ਜਾਣਕਾਰੀ www.sgpc.net ਤੋਂ ਲਈ ਜਾ ਸਕਦੀ ਹੈ ਜਾਂ ੦੧੮੩-੨੫੫੩੯੫੬, ਐਕਸ:੩੨੨ 'ਤੇ ਸੰਪਰਕ ਕੀਤਾ ਜਾ ਸਕਦਾ ਹੈ।

## ਬਾਰਹ ਮਾਹਾ ਮਾਂਝ

**ਸਾਵਣਿ** ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥ ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥ ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥ ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥ ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥ ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥੬॥

## ਬਾਰਹ ਮਾਹਾ ਤੁਖਾਰੀ

**ਸਾਵਣਿ** ਸਰਸ ਮਨਾ ਘਣ ਵਰਸਹਿ ਰੁਤਿ ਆਏ॥ ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥ ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥ ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥ ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥੯॥

# ਜੁਲਾਈ-ਅਗਸਤ 2013

## ਸਾਵਣ

ਸੰਗਰਾਂਦ - ੧ ਸਾਵਣ / 16 ਜੁਲਾਈ
ਪੂਰਨਮਾਸ਼ੀ - ੭ ਸਾਵਣ / 22 ਜੁਲਾਈ
ਮੱਸਿਆ - ੨੨ ਸਾਵਣ / 6 ਅਗਸਤ

| | | | | | |
|---|---|---|---|---|---|
| ਐਤਵਾਰ Sun | | ੬ 21 ਜੁਲਾਈ | ੧੩ 28 ਜੁਲਾਈ | ੨੦ 4 ਅਗਸਤ | ੨੭ 11 ਅਗਸਤ |
| ਸੋਮਵਾਰ Mon | | ੭ 22 ਜੁਲਾਈ | ੧੪ 29 ਜੁਲਾਈ | ੨੧ 5 ਅਗਸਤ | ੨੮ 12 ਅਗਸਤ |
| ਮੰਗਲਵਾਰ Tue | ੧ 16 ਜੁਲਾਈ | ੮ 23 ਜੁਲਾਈ | ੧੫ 30 ਜੁਲਾਈ | ੨੨ 6 ਅਗਸਤ | ੨੯ 13 ਅਗਸਤ |
| ਬੁੱਧਵਾਰ Wed | ੨ 17 ਜੁਲਾਈ | ੯ 24 ਜੁਲਾਈ | ੧੬ 31 ਜੁਲਾਈ | ੨੩ 7 ਅਗਸਤ | ੩੦ 14 ਅਗਸਤ |
| ਵੀਰਵਾਰ Thu | ੩ 18 ਜੁਲਾਈ | ੧੦ 25 ਜੁਲਾਈ | ੧੭ 1 ਅਗਸਤ | ੨੪ 8 ਅਗਸਤ | ੩੧ 15 ਅਗਸਤ |
| ਸ਼ੁੱਕਰਵਾਰ Fri | ੪ 19 ਜੁਲਾਈ | ੧੧ 26 ਜੁਲਾਈ | ੧੮ 2 ਅਗਸਤ | ੨੫ 9 ਅਗਸਤ | |
| ਸ਼ਨੀਵਾਰ Sat | ੫ 20 ਜੁਲਾਈ | ੧੨ 27 ਜੁਲਾਈ | ੧੯ 3 ਅਗਸਤ | ੨੬ 10 ਅਗਸਤ | |

## ਗੁਰਪੁਰਬ

| | |
|---|---|
| ਮੀਰੀ-ਪੀਰੀ ਦਿਵਸ ਪਾਤਸ਼ਾਹੀ ਛੇਵੀਂ | 21 ਜੁਲਾਈ |
| ਪ੍ਰਕਾਸ਼ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | 23 ਜੁਲਾਈ |

## ਇਤਿਹਾਸਿਕ ਦਿਹਾੜੇ

| | |
|---|---|
| ਸ਼ਹੀਦੀ ਭਾਈ ਤਾਰੂ ਸਿੰਘ ਜੀ | 16 ਜੁਲਾਈ |
| ਮੋਰਚਾ ਗੁਰੂ ਕਾ ਬਾਗ | 8 ਅਗਸਤ |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਸ਼ਹੀਦੀ ਸ. ਊਧਮ ਸਿੰਘ | 31 ਜੁਲਾਈ |
| ਈਦ-ਉਲ-ਫ਼ਿਤਰ (ਈਦ) | 9 ਅਗਸਤ |
| ਅਜ਼ਾਦੀ ਦਿਵਸ | 15 ਅਗਸਤ |

## ਸੰਥਾ ਸੈਂਚੀਆਂ

ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਪ੍ਰਕਾਸ਼ਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਾਵਨ ਸੰਥਾ ਸੈਂਚੀਆਂ ਪੰਜਾਬੀ ਅਤੇ ਹਿੰਦੀ ਵਿਚ ਉਪਲਬਧ ਹਨ। ਇਹ ਸ਼੍ਰੋਮਣੀ ਗੁ: ਪ੍ਰ: ਕਮੇਟੀ ਨਾਲ ਸੰਬੰਧਿਤ ਗੁਰਦੁਆਰਾ ਸਾਹਿਬਾਨ ਦੇ ਲਿਟਰੇਚਰ ਹਾਊਸਾਂ ਜਾਂ ਪਬਲੀਕੇਸ਼ਨ ਵਿਭਾਗ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ।

### ਭੇਟਾ

| | |
|---|---|
| ਸੰਥਾ ਸੈਂਚੀ--ਭਾਗ ਪਹਿਲਾ ਦਰਮਿਆਨਾ (ਪੰਜਾਬੀ) | ੧੬੦/- |
| ਸੰਥਾ ਸੈਂਚੀ--ਭਾਗ ਦੂਜਾ ਦਰਮਿਆਨਾ (ਪੰਜਾਬੀ) | ੧੮੦/- |
| ਸੰਥਾ ਸੈਂਚੀ--ਭਾਗ ਪਹਿਲਾ ਮੋਟੇ ਅੱਖਰ (ਪੰਜਾਬੀ) | ੨੩੦/- |
| ਸੰਥਾ ਸੈਂਚੀ--ਭਾਗ ਦੂਜਾ ਮੋਟੇ ਅੱਖਰ (ਪੰਜਾਬੀ) | ੨੩੦/- |
| ਸੰਥਾ ਸੈਂਚੀ--ਭਾਗ ਪਹਿਲਾ (ਹਿੰਦੀ) | ੨੩੦/- |
| ਸੰਥਾ ਸੈਂਚੀ--ਭਾਗ ਦੂਜਾ (ਹਿੰਦੀ) | ੨੦੫/- |

# ਅਗਸਤ-ਸਤੰਬਰ 2013

## ਬਾਰਹ ਮਾਹਾ ਮਾਂਝ

**ਭਾਦੁਇ** ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥ ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥ ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥ ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥ ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥੭॥

## ਬਾਰਹ ਮਾਹਾ ਤੁਖਾਰੀ

**ਭਾਦਉ** ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥ ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥ ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥ ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥ ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥ ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥੧੦॥

## ਭਾਦੋਂ

ਸੰਗਰਾਂਦ - ੧ ਭਾਦੋਂ / 16 ਅਗਸਤ
ਪੂਰਨਮਾਸ਼ੀ - ੬ ਭਾਦੋਂ / 21 ਅਗਸਤ
ਮੱਸਿਆ - ੨੧ ਭਾਦੋਂ / 5 ਸਤੰਬਰ

| | | | | | |
|---|---|---|---|---|---|
| ਐਤਵਾਰ Sun | ੩੧ 15 ਸਤੰਬਰ | ੩ 18 ਅਗਸਤ | ੧੦ 25 ਅਗਸਤ | ੧੭ 1 ਸਤੰਬਰ | ੨੪ 8 ਸਤੰਬਰ |
| ਸੋਮਵਾਰ Mon | | ੪ 19 ਅਗਸਤ | ੧੧ 26 ਅਗਸਤ | ੧੮ 2 ਸਤੰਬਰ | ੨੫ 9 ਸਤੰਬਰ |
| ਮੰਗਲਵਾਰ Tue | | ੫ 20 ਅਗਸਤ | ੧੨ 27 ਅਗਸਤ | ੧੯ 3 ਸਤੰਬਰ | ੨੬ 10 ਸਤੰਬਰ |
| ਬੁੱਧਵਾਰ Wed | | ੬ 21 ਅਗਸਤ | ੧੩ 28 ਅਗਸਤ | ੨੦ 4 ਸਤੰਬਰ | ੨੭ 11 ਸਤੰਬਰ |
| ਵੀਰਵਾਰ Thu | | ੭ 22 ਅਗਸਤ | ੧੪ 29 ਅਗਸਤ | ੨੧ 5 ਸਤੰਬਰ | ੨੮ 12 ਸਤੰਬਰ |
| ਸ਼ੁੱਕਰਵਾਰ Fri | ੧ 16 ਅਗਸਤ | ੮ 23 ਅਗਸਤ | ੧੫ 30 ਅਗਸਤ | ੨੨ 6 ਸਤੰਬਰ | ੨੯ 13 ਸਤੰਬਰ |
| ਸ਼ਨੀਵਾਰ Sat | ੨ 17 ਅਗਸਤ | ੯ 24 ਅਗਸਤ | ੧੬ 31 ਅਗਸਤ | ੨੩ 7 ਸਤੰਬਰ | ੩੦ 14 ਸਤੰਬਰ |

## ਗੁਰਪੁਰਬ

ਸੰਪੂਰਨਤਾ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ — 30 ਅਗਸਤ
ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ — 1 ਸਤੰਬਰ

## ਇਤਿਹਾਸਿਕ ਦਿਹਾੜੇ

ਸ਼ਹੀਦੀ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ — 20 ਅਗਸਤ
ਜੋੜ ਮੇਲਾ ਬਾਬਾ ਬਕਾਲਾ ਸਾਹਿਬ — 21 ਅਗਸਤ
ਜੋੜ ਮੇਲਾ ਗੁ: ਕੰਧ ਸਾਹਿਬ (ਬਟਾਲਾ) — 12 ਸਤੰਬਰ

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

ਸ਼੍ਰੀ ਕ੍ਰਿਸ਼ਨ ਜਨਮ-ਅਸ਼ਟਮੀ — 28 ਅਗਸਤ
ਜਨਮ ਬਾਬਾ ਸ੍ਰੀ ਚੰਦ ਜੀ — 14 ਸਤੰਬਰ

## ਕੈਂਸਰ ਰਲੀਫ ਫੰਡ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੈਂਸਰ ਰੋਗੀਆਂ ਲਈ ਕੈਂਸਰ ਰਲੀਫ ਫੰਡ ਸਥਾਪਿਤ ਕੀਤਾ ਗਿਆ ਹੈ, ਜਿਸ ਵਿਚ ਦਾਨੀ ਸੱਜਣ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਮੁਲਾਜ਼ਮ ਵੱਧ-ਚੜ੍ਹ ਕੇ ਯੋਗਦਾਨ ਪਾ ਰਹੇ ਹਨ। ਇਸ ਸਬੰਧੀ ਪੰਜਾਬ ਨੈਸ਼ਨਲ ਬੈਂਕ, ਹਾਲ ਬਜ਼ਾਰ, ਨੇੜੇ ਕੋਤਵਾਲੀ, ਸ੍ਰੀ ਅੰਮ੍ਰਿਤਸਰ, ਪੰਜਾਬ ਵਿਖੇ ਅਕਾਊਂਟ ਨੰ: 0018000100032423, IFSC Code: PUNB0001800, SWIFT Code : PUNBINBBMRD ਖੋਲ੍ਹਿਆ ਗਿਆ ਹੈ। ਦਾਨੀ ਸੱਜਣ ਕੈਂਸਰ ਪੀੜ੍ਹਤ ਰੋਗੀਆਂ ਦੀ ਸਹਾਇਤਾ ਕਰਕੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕਦੇ ਹਨ। ਸਹਾਇਤਾ ਚੈੱਕ/ਡਰਾਫਟ ਰਾਹੀਂ ਵੀ ਦਿੱਤੀ ਜਾ ਸਕਦੀ ਹੈ। ਸਹਾਇਤਾ ਦੇ ਚੈੱਕ/ਡਰਾਫਟ 'ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਨਾਮ 'ਪੁਰ ਤਿਆਰ ਕਰਵਾ ਕੇ ਡਾਕ ਰਾਹੀਂ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਦੇ ਐਡਰੈੱਸ 'ਤੇ ਭੇਜੇ ਜਾ ਸਕਦੇ ਹਨ।

# ਸਤੰਬਰ-ਅਕਤੂਬਰ 2013

## ਅੱਸੂ

ਸੰਗਰਾਂਦ - ੧ ਅੱਸੂ / 16 ਸਤੰਬਰ
ਪੂਰਨਮਾਸ਼ੀ - ੪ ਅੱਸੂ / 19 ਸਤੰਬਰ
ਮੱਸਿਆ - ੧੯ ਅੱਸੂ / 4 ਅਕਤੂਬਰ

| | | | | | |
|---|---|---|---|---|---|
| ਐਤਵਾਰ Sun | | ੭ 22 ਸਤੰਬਰ | ੧੪ 29 ਸਤੰਬਰ | ੨੧ 6 ਅਕਤੂਬਰ | ੨੮ 13 ਅਕਤੂਬਰ |
| ਸੋਮਵਾਰ Mon | ੧ 16 ਸਤੰਬਰ | ੮ 23 ਸਤੰਬਰ | ੧੫ 30 ਸਤੰਬਰ | ੨੨ 7 ਅਕਤੂਬਰ | ੨੯ 14 ਅਕਤੂਬਰ |
| ਮੰਗਲਵਾਰ Tue | ੨ 17 ਸਤੰਬਰ | ੯ 24 ਸਤੰਬਰ | ੧੬ 1 ਅਕਤੂਬਰ | ੨੩ 8 ਅਕਤੂਬਰ | ੩੦ 15 ਅਕਤੂਬਰ |
| ਬੁੱਧਵਾਰ Wed | ੩ 18 ਸਤੰਬਰ | ੧੦ 25 ਸਤੰਬਰ | ੧੭ 2 ਅਕਤੂਬਰ | ੨੪ 9 ਅਕਤੂਬਰ | ੩੧ 16 ਅਕਤੂਬਰ |
| ਵੀਰਵਾਰ Thu | ੪ 19 ਸਤੰਬਰ | ੧੧ 26 ਸਤੰਬਰ | ੧੮ 3 ਅਕਤੂਬਰ | ੨੫ 10 ਅਕਤੂਬਰ | |
| ਸ਼ੁੱਕਰਵਾਰ Fri | ੫ 20 ਸਤੰਬਰ | ੧੨ 27 ਸਤੰਬਰ | ੧੯ 4 ਅਕਤੂਬਰ | ੨੬ 11 ਅਕਤੂਬਰ | |
| ਸ਼ਨੀਵਾਰ Sat | ੬ 21 ਸਤੰਬਰ | ੧੩ 28 ਸਤੰਬਰ | ੨੦ 5 ਅਕਤੂਬਰ | ੨੭ 12 ਅਕਤੂਬਰ | |

## ਬਾਰਹ ਮਾਹਾ ਮਾਂਝ

**ਅਸੁਨਿ** ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥ ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥ ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥ ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥ ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥

## ਬਾਰਹ ਮਾਹਾ ਤੁਖਾਰੀ

**ਅਸੁਨਿ** ਆਉ ਪਿਰਾ ਸਾ ਧਨ ਝੂਰਿ ਮੁਈ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥ ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥ ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥ ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥ ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥੧੧॥

## ਗੁਰਪੁਰਬ

| | |
|---|---|
| ਗੁਰਗੱਦੀ ਸ੍ਰੀ ਗੁਰੂ ਰਾਮਦਾਸ ਜੀ | 16 ਸਤੰਬਰ |
| ਜੋਤੀ-ਜੋਤਿ ਸ੍ਰੀ ਗੁਰੂ ਅਮਰਦਾਸ ਜੀ | 16 ਸਤੰਬਰ |
| ਗੁਰਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ | 16 ਸਤੰਬਰ |
| ਜੋਤੀ-ਜੋਤਿ ਸ੍ਰੀ ਗੁਰੂ ਰਾਮਦਾਸ ਜੀ | 16 ਸਤੰਬਰ |
| ਗੁਰਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ | 18 ਸਤੰਬਰ |
| ਜੋਤੀ-ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ | 22 ਸਤੰਬਰ |
| ਪ੍ਰਕਾਸ਼ ਸ੍ਰੀ ਗੁਰੂ ਰਾਮਦਾਸ ਜੀ | 9 ਅਕਤੂ: |

## ਇਤਿਹਾਸਿਕ ਦਿਹਾੜੇ

| | |
|---|---|
| ਬਰਸੀ ਬਾਬਾ ਬੁੱਢਾ ਜੀ (ਰਮਦਾਸ) | 23 ਸਤੰਬਰ |
| ਜੋੜ ਮੇਲਾ ਬੀੜ ਬਾਬਾ ਬੁੱਢਾ ਜੀ (ਠੱਠਾ) | 6 ਅਕਤੂ: |
| ਸ਼ਹੀਦੀ ਭਾਈ ਸੁਖਦੇਵ ਸਿੰਘ, ਭਾਈ ਹਰਜਿੰਦਰ ਸਿੰਘ | 9 ਅਕਤੂ: |
| ਦਰਬਾਰ ਖ਼ਾਲਸਾ (ਦੁਸਹਿਰਾ) | 13 ਅਕਤੂ: |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਜਨਮ ਸ. ਭਗਤ ਸਿੰਘ | 28 ਸਤੰਬਰ |
| ਬੈਂਕ ਹਾਲੀਡੇ | 30 ਸਤੰਬਰ |
| ਸਥਾਪਨਾ ਦਿਵਸ ਸਿੰਘ ਸਭਾ | 1 ਅਕਤੂ: |
| ਜਨਮ ਮਹਾਤਮਾ ਗਾਂਧੀ, ਸ੍ਰੀ ਲਾਲ ਬਹਾਦਰ ਸ਼ਾਸਤਰੀ | 2 ਅਕਤੂ: |
| ਅਗਰਸੈਨ ਜਯੰਤੀ | 5 ਅਕਤੂ: |
| ਸ੍ਰੀ ਦੁਰਗਾ ਅਸ਼ਟਮੀ | 11 ਅਕਤੂ: |
| ਈਦ-ਉਲ-ਜ਼ੁਹਾ (ਬਕਰੀਦ) | 16 ਅਕਤੂ: |

## ਧਾਰਮਿਕ ਪ੍ਰੀਖਿਆ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਕੂਲਾਂ ਅਤੇ ਕਾਲਜਾਂ ਦੇ ਵਿਦਿਆਰਥੀਆਂ ਕੋਲੋਂ ਹਰ ਸਾਲ ਧਾਰਮਿਕ ਪ੍ਰੀਖਿਆ ਲੈ ਕੇ ਵਜ਼ੀਫੇ ਦਿੱਤੇ ਜਾਂਦੇ ਹਨ। ਇਹ ਪ੍ਰੀਖਿਆ ਹਰ ਸਾਲ ਨਵੰਬਰ ਵਿਚ ਹੁੰਦੀ ਹੈ। ਇਸ ਪ੍ਰੀਖਿਆ ਵਿਚ ਸ਼ਾਮਲ ਹੋਣ ਦੇ ਚਾਹਵਾਨ ਸਕੂਲ/ਕਾਲਜ ਦੇ ਵਿਦਿਆਰਥੀ **ਸਕੱਤਰ, ਧਰਮ ਪ੍ਰਚਾਰ ਕਮੇਟੀ** (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਨੂੰ ਲਿਖਣ ਜਾਂ ੦੧੮੩-੨੫੫੩੯੫੬, ਐਕਸ:੩੦੫ 'ਤੇ ਸੰਪਰਕ ਕਰਨ।

# ਅਕਤੂਬਰ-ਨਵੰਬਰ 2013

## ਕੱਤਕ

ਸੰਗਰਾਂਦ - ੧ ਕੱਤਕ / 17 ਅਕਤੂ:
ਪੂਰਨਮਾਸ਼ੀ - ੨ ਕੱਤਕ / 18 ਅਕਤੂ:
ਮੱਸਿਆ - ੧੮ ਕੱਤਕ / 3 ਨਵੰਬਰ

| | | | | | |
|---|---|---|---|---|---|
| ਐਤਵਾਰ Sun | | ੪ 20 ਅਕਤੂਬਰ | ੧੧ 27 ਅਕਤੂਬਰ | ੧੮ 3 ਨਵੰਬਰ | ੨੫ 10 ਨਵੰਬਰ |
| ਸੋਮਵਾਰ Mon | | ੫ 21 ਅਕਤੂਬਰ | ੧੨ 28 ਅਕਤੂਬਰ | ੧੯ 4 ਨਵੰਬਰ | ੨੬ 11 ਨਵੰਬਰ |
| ਮੰਗਲਵਾਰ Tue | | ੬ 22 ਅਕਤੂਬਰ | ੧੩ 29 ਅਕਤੂਬਰ | ੨੦ 5 ਨਵੰਬਰ | ੨੭ 12 ਨਵੰਬਰ |
| ਬੁੱਧਵਾਰ Wed | | ੭ 23 ਅਕਤੂਬਰ | ੧੪ 30 ਅਕਤੂਬਰ | ੨੧ 6 ਨਵੰਬਰ | ੨੮ 13 ਨਵੰਬਰ |
| ਵੀਰਵਾਰ Thu | ੧ 17 ਅਕਤੂਬਰ | ੮ 24 ਅਕਤੂਬਰ | ੧੫ 31 ਅਕਤੂਬਰ | ੨੨ 7 ਨਵੰਬਰ | ੨੯ 14 ਨਵੰਬਰ |
| ਸ਼ੁੱਕਰਵਾਰ Fri | ੨ 18 ਅਕਤੂਬਰ | ੯ 25 ਅਕਤੂਬਰ | ੧੬ 1 ਨਵੰਬਰ | ੨੩ 8 ਨਵੰਬਰ | ੩੦ 15 ਨਵੰਬਰ |
| ਸ਼ਨੀਵਾਰ Sat | ੩ 19 ਅਕਤੂਬਰ | ੧੦ 26 ਅਕਤੂਬਰ | ੧੭ 2 ਨਵੰਬਰ | ੨੪ 9 ਨਵੰਬਰ | |

## ਬਾਰਹ ਮਾਹਾ ਮਾਂਝ

**ਕਤਿਕਿ** ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥ ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥ ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥ ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥ ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥ ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥੯॥

## ਬਾਰਹ ਮਾਹਾ ਤੁਖਾਰੀ

**ਕਤਕਿ** ਕਿਰਤੁ ਪਇਆ ਜੋ ਪ੍ਰਭ ਭਾਇਆ॥ ਦੀਪਕੁ ਸਹਜਿ ਬਲੈ ਤਤਿ ਜਲਾਇਆ॥ ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥ ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥ ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥ ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥੧੨॥

## ਗੁਰਪੁਰਬ

| | |
|---|---|
| ਗੁਰਗੱਦੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | 20 ਅਕਤੂ: |
| ਜੋਤੀ-ਜੋਤਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | 20 ਅਕਤੂ: |
| ਗੁਰਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | 5 ਨਵੰਬਰ |
| ਜੋਤੀ-ਜੋਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ | 7 ਨਵੰਬਰ |

## ਭਗਤ ਸਾਹਿਬਾਨ

| | |
|---|---|
| ਜਨਮ ਭਗਤ ਨਾਮਦੇਵ ਜੀ | 13 ਨਵੰਬਰ |

## ਇਤਿਹਾਸਿਕ ਦਿਹਾੜੇ

| | |
|---|---|
| ਜਨਮ ਗਿਆਨੀ ਕਰਤਾਰ ਸਿੰਘ ਜੀ ਭਿੰਡਰਾਂਵਾਲੇ | 21 ਅਕਤੂ: |
| ਜਨਮ ਬਾਬਾ ਬੁੱਢਾ ਜੀ (ਕੱਥੂਨੰਗਲ) | 21 ਅਕਤੂ: |
| ਸਥਾਪਨਾ ਚੀਫ਼ ਖ਼ਾਲਸਾ ਦੀਵਾਨ | 28 ਅਕਤੂ: |
| ਸਾਕਾ ਪੰਜਾ ਸਾਹਿਬ | 28 ਅਕਤੂ: |
| ਸ਼ਹੀਦੀ ਭਾਈ ਬੇਅੰਤ ਸਿੰਘ | 31 ਅਕਤੂ: |
| ਜਨਮ ਮਾਤਾ ਸਾਹਿਬ ਕੌਰ ਜੀ | 1 ਨਵੰਬਰ |
| ਪੰਜਾਬੀ ਸੂਬਾ ਦਿਵਸ | 1 ਨਵੰਬਰ |
| ਬੰਦੀ ਛੋੜ ਦਿਵਸ (ਦੀਵਾਲੀ) | 3 ਨਵੰਬਰ |
| ਸ਼ਹੀਦੀ ਬਾਬਾ ਦੀਪ ਸਿੰਘ ਜੀ ਸ਼ਹੀਦ | 13 ਨਵੰਬਰ |
| ਸਥਾਪਨਾ ਸ਼੍ਰੋਮਣੀ ਗੁ: ਪ੍ਰ: ਕਮੇਟੀ | 14 ਨਵੰਬਰ |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਜਨਮ ਰਿਸ਼ੀ ਬਾਲਮੀਕ ਜੀ | 18 ਅਕਤੂ: |
| ਵਿਸ਼ਵਕਰਮਾ ਦਿਵਸ | 4 ਨਵੰਬਰ |
| ਜੋੜ ਮੇਲਾ ਅੱਚਲ ਸਾਹਿਬ (ਬਟਾਲਾ) | 11 ਨਵੰਬਰ |
| ਬਾਲ ਦਿਵਸ | 14 ਨਵੰਬਰ |
| ਮੁਹੱਰਮ (ਤਾਜੀਏ) | 14 ਨਵੰਬਰ |

## ਸਿੱਖ ਰੈਫ਼ਰੈਂਸ ਲਾਇਬ੍ਰੇਰੀ

ਸਮੂਹ ਜਗਤ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਜਿਸ ਸੱਜਣ ਪਾਸ ਕੋਈ ਵੀ ਦੁਰਲੱਭ ਇਤਿਹਾਸਿਕ ਹੱਥ-ਲਿਖਤ ਪੁਸਤਕ ਜਾਂ ਕੋਈ ਹੋਰ ਇਤਿਹਾਸਿਕ ਵਸਤੂ ਹੋਵੇ, ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭੇਟਾ-ਰਹਿਤ ਜਾਂ ਭੇਟਾ-ਸਹਿਤ ਦੇਣ ਲਈ ਸੰਪਰਕ ਕਰਨ ਜੀ।

## ਬਾਰਹ ਮਾਹਾ ਮਾਂਝ

**ਮੰਘਿਰਿ** ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥ ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥ ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥ ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥ ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥ ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥ ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥੧੦॥

## ਬਾਰਹ ਮਾਹਾ ਤੁਖਾਰੀ

**ਮੰਘਰ** ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥ ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥ ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥ ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥ ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥ ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥੧੩॥

# ਨਵੰਬਰ-ਦਸੰਬਰ 2013

## ਮੱਘਰ

ਸੰਗਰਾਂਦ - ੧ ਮੱਘਰ / 16 ਨਵੰਬਰ
ਪੂਰਨਮਾਸ਼ੀ - ੨ ਮੱਘਰ / 17 ਨਵੰਬਰ
ਮੱਸਿਆ - ੧੭ ਮੱਘਰ / 2 ਦਸੰਬਰ

| | | | | | |
|---|---|---|---|---|---|
| ਐਤਵਾਰ Sun | | ੨ 17 ਨਵੰਬਰ | ੯ 24 ਨਵੰਬਰ | ੧੬ 1 ਦਸੰਬਰ | ੨੩ 8 ਦਸੰਬਰ |
| ਸੋਮਵਾਰ Mon | | ੩ 18 ਨਵੰਬਰ | ੧੦ 25 ਨਵੰਬਰ | ੧੭ 2 ਦਸੰਬਰ | ੨੪ 9 ਦਸੰਬਰ |
| ਮੰਗਲਵਾਰ Tue | | ੪ 19 ਨਵੰਬਰ | ੧੧ 26 ਨਵੰਬਰ | ੧੮ 3 ਦਸੰਬਰ | ੨੫ 10 ਦਸੰਬਰ |
| ਬੁੱਧਵਾਰ Wed | | ੫ 20 ਨਵੰਬਰ | ੧੨ 27 ਨਵੰਬਰ | ੧੯ 4 ਦਸੰਬਰ | ੨੬ 11 ਦਸੰਬਰ |
| ਵੀਰਵਾਰ Thu | | ੬ 21 ਨਵੰਬਰ | ੧੩ 28 ਨਵੰਬਰ | ੨੦ 5 ਦਸੰਬਰ | ੨੭ 12 ਦਸੰਬਰ |
| ਸ਼ੁੱਕਰਵਾਰ Fri | | ੭ 22 ਨਵੰਬਰ | ੧੪ 29 ਨਵੰਬਰ | ੨੧ 6 ਦਸੰਬਰ | ੨੮ 13 ਦਸੰਬਰ |
| ਸ਼ਨੀਵਾਰ Sat | ੧ 16 ਨਵੰਬਰ | ੮ 23 ਨਵੰਬਰ | ੧੫ 30 ਨਵੰਬਰ | ੨੨ 7 ਦਸੰਬਰ | ੨੯ 14 ਦਸੰਬਰ |

## ਗੁਰਪੁਰਬ

| | |
|---|---|
| ਪ੍ਰਕਾਸ਼ ਸ੍ਰੀ ਗੁਰੂ ਨਾਨਕ ਦੇਵ ਜੀ | 17 ਨਵੰਬਰ |
| ਗੁਰਗੱਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ | 24 ਨਵੰਬਰ |
| ਸ਼ਹੀਦੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ | 24 ਨਵੰਬਰ |

## ਇਤਿਹਾਸਿਕ ਦਿਹਾੜੇ

| | |
|---|---|
| ਸ਼ਹੀਦੀ ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਸਤੀ ਦਾਸ ਜੀ | 24 ਨਵੰਬਰ |
| ਜਨਮ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ | 28 ਨਵੰਬਰ |
| ਸ਼ਹੀਦੀ ਬਾਬਾ ਗੁਰਬਖਸ਼ ਸਿੰਘ ਜੀ | 2 ਦਸੰਬਰ |
| ਜਨਮ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ | 12 ਦਸੰਬਰ |
| ਸਥਾਪਨਾ ਸ਼੍ਰੋਮਣੀ ਅਕਾਲੀ ਦਲ | 13 ਦਸੰਬਰ |

## ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਏ ਜਾ ਰਹੇ ਗੁਰਮਤਿ ਵਿਦਿਆਲੇ

੧. ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ, ੨. ਗੁਰਮਤਿ ਸੰਗੀਤ ਅਕੈਡਮੀ, ਅਨੰਦਪੁਰ ਸਾਹਿਬ, ੩. ਬੇਬੇ ਨਾਨਕੀ ਮਿਸ਼ਨਰੀ ਕਾਲਜ, ਸੁਲਤਾਨਪੁਰ ਲੋਧੀ, ੪. ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ, ਤਲਵੰਡੀ ਸਾਬੋ (ਬਠਿੰਡਾ), ੫. ਗੁਰਮਤਿ ਸੰਗੀਤ ਅਕੈਡਮੀ, ਮੰਚੂਰੀ (ਕਰਨਾਲ), ੬. ਸੰਤ ਫਤਹਿ ਸਿੰਘ ਚੰਨਣ ਸਿੰਘ ਸਿੱਖ ਮਿਸ਼ਨਰੀ ਕਾਲਜ, ਬੁੱਢਾ ਜੌਹੜ, ੭. ਸਿੱਖ ਮਿਸ਼ਨਰੀ ਵਿਦਿਆਲਾ, ਬਾਦੀਆਂ (ਮੁਕਤਸਰ), ੮. ਸ੍ਰੀ ਗੁਰੂ ਨਾਨਕ ਗੁਰਮਤਿ ਵਿਦਿਆਲਾ, ਡੇਰਾ ਬਾਬਾ ਨਾਨਕ, ੯. ਸ਼ਹੀਦ ਬਾਬਾ ਦੀਪ ਸਿੰਘ ਗੁਰਮਤਿ ਵਿਦਿਆਲਾ, ਬਖਸ਼ੀਵਾਲਾ ਕੋਠੀ (ਬਰਨਾਲਾ), ੧੦. ਗੁਰਮਤਿ ਸੰਗੀਤ ਵਿਦਿਆਲਾ, ਕਾਲਾ ਮਾਲਾ ਛਾਪਾ (ਬਰਨਾਲਾ), ੧੧. ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ, ਛੇਹਰਟਾ (ਸ੍ਰੀ ਅੰਮ੍ਰਿਤਸਰ), ੧੨. ਸੰਤ ਕਰਤਾਰ ਸਿੰਘ ਜੀ ਖਾਲਸਾ ਗੁਰਮਤਿ ਸੰਗੀਤ ਵਿਦਿਆਲਾ, ਭੂਰਾ ਕੋਹਨਾ (ਤਰਨਤਾਰਨ), ੧੩. ਭਾਈ ਗੁਰਦਾਸ ਗੁਰਮਤਿ ਵਿਦਿਆਲਾ, ਆਲਮਗੀਰ (ਲੁਧਿਆਣਾ), ੧੪. ਗੁਰਮਤਿ ਵਿਦਿਆਲਾ, ਫਿਰੋਜ਼ਪੁਰ, ੧੫. ਗੁਰਮਤਿ ਵਿਦਿਆਲਾ, ਫਰੀਦਕੋਟ।

## ਬਾਰਹ ਮਾਹਾ ਮਾਂਝ

**ਪੋਖਿ** ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥ ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥ ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥ ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥ ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥ ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥ ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥ ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥ ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥੧੧॥

## ਬਾਰਹ ਮਾਹਾ ਤੁਖਾਰੀ

**ਪੋਖਿ** ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥ ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥ ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ॥ ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥ ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥ ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ॥੧੪॥

# ਦਸੰਬਰ-ਜਨਵਰੀ 2013-14

## ਪੋਹ

ਸੰਗਰਾਂਦ - ੧ ਪੋਹ / 15 ਦਸੰਬਰ
ਪੂਰਨਮਾਸ਼ੀ - ੩ ਪੋਹ / 17 ਦਸੰਬਰ
ਮੱਸਿਆ - ੧੯ ਪੋਹ / 1 ਜਨਵਰੀ

| | | | | | |
|---|---|---|---|---|---|
| ਐਤਵਾਰ Sun | ੧ 15 ਦਸੰਬਰ | ੮ 22 ਦਸੰਬਰ | ੧੫ 29 ਦਸੰਬਰ | ੨੨ 5 ਜਨਵਰੀ | ੨੯ 12 ਜਨਵਰੀ |
| ਸੋਮਵਾਰ Mon | ੨ 16 ਦਸੰਬਰ | ੯ 23 ਦਸੰਬਰ | ੧੬ 30 ਦਸੰਬਰ | ੨੩ 6 ਜਨਵਰੀ | ੩੦ 13 ਜਨਵਰੀ |
| ਮੰਗਲਵਾਰ Tue | ੩ 17 ਦਸੰਬਰ | ੧੦ 24 ਦਸੰਬਰ | ੧੭ 31 ਦਸੰਬਰ | ੨੪ 7 ਜਨਵਰੀ | |
| ਬੁੱਧਵਾਰ Wed | ੪ 18 ਦਸੰਬਰ | ੧੧ 25 ਦਸੰਬਰ | ੧੮ 1 ਜਨਵਰੀ | ੨੫ 8 ਜਨਵਰੀ | |
| ਵੀਰਵਾਰ Thu | ੫ 19 ਦਸੰਬਰ | ੧੨ 26 ਦਸੰਬਰ | ੧੯ 2 ਜਨਵਰੀ | ੨੬ 9 ਜਨਵਰੀ | |
| ਸ਼ੁੱਕਰਵਾਰ Fri | ੬ 20 ਦਸੰਬਰ | ੧੩ 27 ਦਸੰਬਰ | ੨੦ 3 ਜਨਵਰੀ | ੨੭ 10 ਜਨਵਰੀ | |
| ਸ਼ਨੀਵਾਰ Sat | ੭ 21 ਦਸੰਬਰ | ੧੪ 28 ਦਸੰਬਰ | ੨੧ 4 ਜਨਵਰੀ | ੨੮ 11 ਜਨਵਰੀ | |

## ਇਤਿਹਾਸਿਕ ਦਿਹਾੜੇ

| | |
|---|---|
| ਸ਼ਹੀਦੀ ਵੱਡੇ ਸਾਹਿਬਜ਼ਾਦੇ ਅਤੇ ਚਮਕੌਰ ਸਾਹਿਬ ਦੇ ਹੋਰ ਸ਼ਹੀਦ | 21 ਦਸੰਬਰ |
| ਸ਼ਹੀਦੀ ਭਾਈ ਜੀਵਨ ਸਿੰਘ ਜੀ | 21 ਦਸੰਬਰ |
| ਸ਼ਹੀਦੀ ਭਾਈ ਸੰਗਤ ਸਿੰਘ ਜੀ | 22 ਦਸੰਬਰ |
| ਸ਼ਹੀਦੀ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ | 26 ਦਸੰਬਰ |
| ਸ਼ਹੀਦੀ ਭਾਈ ਕੇਹਰ ਸਿੰਘ, ਭਾਈ ਸਤਵੰਤ ਸਿੰਘ | 6 ਜਨਵਰੀ |
| ਪ੍ਰਕਾਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ | 7 ਜਨਵਰੀ |
| ਨੀਂਹ-ਪੱਥਰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ | 13 ਜਨਵਰੀ |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਕ੍ਰਿਸਮਿਸ-ਡੇ | 25 ਦਸੰਬਰ |
| ਜਨਮ ਸ਼ਹੀਦ ਉਧਮ ਸਿੰਘ | 26 ਦਸੰਬਰ |

## ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਏ ਜਾ ਰਹੇ ਪ੍ਰਚਾਰ ਮਿਸ਼ਨ

੧. ਸਿੱਖ ਮਿਸ਼ਨ ਯੂ.ਪੀ., ਹਾਪੜ
੨. ਸਿੱਖ ਮਿਸ਼ਨ ਹਰਿਆਣਾ, ਕੁਰੂਕਸ਼ੇਤਰ
੩. ਸਿੱਖ ਮਿਸ਼ਨ ਜੰਮੂ-ਕਸ਼ਮੀਰ, ਜੰਮੂ
੪. ਸਿੱਖ ਮਿਸ਼ਨ ਪੱਛਮੀ ਬੰਗਾਲ, ਕਲਕੱਤਾ
੫. ਸਿੱਖ ਮਿਸ਼ਨ ਦਿੱਲੀ
੬. ਸਿੱਖ ਮਿਸ਼ਨ ਆਂਧਰਾ ਪ੍ਰਦੇਸ਼, ਹੈਦਰਾਬਾਦ
੭. ਸਿੱਖ ਮਿਸ਼ਨ ਉੱਤਰਾਖੰਡ, ਕਾਸ਼ੀਪੁਰ
੮. ਸਿੱਖ ਮਿਸ਼ਨ ਛੱਤੀਸਗੜ੍ਹ, ਰਾਏਪੁਰ
੯. ਸਿੱਖ ਮਿਸ਼ਨ ਰਾਜਸਥਾਨ, ਗੰਗਾਨਗਰ
੧੦. ਸਿੱਖ ਮਿਸ਼ਨ ਹਿਮਾਚਲ, ਊਨਾ
੧੧. ਸਿੱਖ ਮਿਸ਼ਨ ਮਹਾਰਾਸ਼ਟਰ, ਨਾਗਪੁਰ

## ਬਾਰਹ ਮਾਹਾ ਮਾਂਝ

**ਮਾਘਿ** ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥ ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥ ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥ ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥ ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥ ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

## ਬਾਰਹ ਮਾਹਾ ਤੁਖਾਰੀ

**ਮਾਘਿ** ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥ ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥ ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥ ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥ ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥ ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥੧੫॥

# ਜਨਵਰੀ-ਫਰਵਰੀ 2014

## ਮਾਘ

ਸੰਗਰਾਂਦ - ੧ ਮਾਘ / 14 ਜਨਵਰੀ
ਪੂਰਨਮਾਸ਼ੀ - ੩ ਮਾਘ / 16 ਜਨਵਰੀ
ਮੱਸਿਆ - ੧੭ ਮਾਘ / 30 ਜਨਵਰੀ

| | | | | | |
|---|---|---|---|---|---|
| ਐਤਵਾਰ Sun | | ੬ 19 ਜਨਵਰੀ | ੧੩ 26 ਜਨਵਰੀ | ੨੦ 2 ਫਰਵਰੀ | ੨੭ 9 ਫਰਵਰੀ |
| ਸੋਮਵਾਰ Mon | | ੭ 20 ਜਨਵਰੀ | ੧੪ 27 ਜਨਵਰੀ | ੨੧ 3 ਫਰਵਰੀ | ੨੮ 10 ਫਰਵਰੀ |
| ਮੰਗਲਵਾਰ Tue | ੧ 14 ਜਨਵਰੀ | ੮ 21 ਜਨਵਰੀ | ੧੫ 28 ਜਨਵਰੀ | ੨੨ 4 ਫਰਵਰੀ | ੨੯ 11 ਫਰਵਰੀ |
| ਬੁੱਧਵਾਰ Wed | ੨ 15 ਜਨਵਰੀ | ੯ 22 ਜਨਵਰੀ | ੧੬ 29 ਜਨਵਰੀ | ੨੩ 5 ਫਰਵਰੀ | |
| ਵੀਰਵਾਰ Thu | ੩ 16 ਜਨਵਰੀ | ੧੦ 23 ਜਨਵਰੀ | ੧੭ 30 ਜਨਵਰੀ | ੨੪ 6 ਫਰਵਰੀ | |
| ਸ਼ੁੱਕਰਵਾਰ Fri | ੪ 17 ਜਨਵਰੀ | ੧੧ 24 ਜਨਵਰੀ | ੧੮ 31 ਜਨਵਰੀ | ੨੫ 7 ਫਰਵਰੀ | |
| ਸ਼ਨੀਵਾਰ Sat | ੫ 18 ਜਨਵਰੀ | ੧੨ 25 ਜਨਵਰੀ | ੧੯ 1 ਫਰਵਰੀ | ੨੬ 8 ਫਰਵਰੀ | |

## ਗੁਰਪੁਰਬ

| | |
|---|---|
| ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | 31 ਜਨਵਰੀ |

## ਇਤਿਹਾਸਿਕ ਦਿਹਾੜੇ

| | |
|---|---|
| ਜੋੜ ਮੇਲਾ ਸ੍ਰੀ ਮੁਕਤਸਰ ਸਾਹਿਬ (ਮਾਘੀ) | 14 ਜਨਵਰੀ |
| ਚਾਬੀਆਂ ਦਾ ਮੋਰਚਾ | 19 ਜਨਵਰੀ |
| ਜਨਮ ਬਾਬਾ ਦੀਪ ਸਿੰਘ ਜੀ ਸ਼ਹੀਦ | 26 ਜਨਵਰੀ |
| ਬਸੰਤ ਪੰਚਮੀ | 4 ਫਰਵਰੀ |
| ਜੋੜ ਮੇਲਾ ਕੋਠਾ ਸਾਹਿਬ (ਵੱਲਾ) | 6 ਫਰਵਰੀ |
| ਵੱਡਾ ਘੱਲੂਘਾਰਾ (ਕੁੱਪ-ਰੋਹੀੜਾ) | 8 ਫਰਵਰੀ |
| ਜਨਮ ਸਾਹਿਬਜ਼ਾਦਾ ਅਜੀਤ ਸਿੰਘ ਜੀ | 11 ਫਰਵਰੀ |

## ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

| | |
|---|---|
| ਗਣਤੰਤਰ ਦਿਵਸ | 26 ਜਨਵਰੀ |

## ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸਿੱਖ ਧਰਮ ਦੇ ਅੰਤਰ-ਰਾਸ਼ਟਰੀ ਪੱਧਰ 'ਤੇ ਪ੍ਰਚਾਰ-ਪ੍ਰਸਾਰ ਅਤੇ ਉੱਚ ਪੱਧਰ ਦੀ ਧਾਰਮਿਕ ਸਿੱਖਿਆ ਦੇਣ ਲਈ ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) (ਪੰਜਾਬੀ ਯੂਨੀਵਰਸਿਟੀ, ਪਟਿਆਲਾ ਨਾਲ ਸੰਬੰਧਿਤ) ਵਿਖੇ ਪੋਸਟ-ਗ੍ਰੈਜੂਏਟ ਸਟੱਡੀਜ਼ ਇਨ ਸਿੱਖਇਜ਼ਮ ਦਾ ਪੰਜ-ਸਾਲਾ ਕੋਰਸ ਕਰਵਾਇਆ ਜਾਂਦਾ ਹੈ। ਸਿਖਿਆਰਥੀਆਂ ਨੂੰ ਹੋਸਟਲ, ਬਿਜਲੀ, ਪਾਣੀ ਦੀ ਸਹੂਲਤ ਤੋਂ ਇਲਾਵਾ ਬੀ.ਏ. ਤਕ ਪਹਿਲੇ ਤਿੰਨ ਸਾਲ ੮੦੦ ਰੁਪੈ ਮਾਸਿਕ ਅਤੇ ਐਮ.ਏ. ਵਿਚ ੧੦੦੦ ਰੁਪੈ ਮਾਸਿਕ ਵਜੀਫਾ, ਲੰਗਰ ਅਤੇ ਪੁਸਤਕਾਂ ਆਦਿ ਦੇ ਖਰਚ ਲਈ ਦਿੱਤਾ ਜਾਂਦਾ ਹੈ। ਵਜੀਫੇ ਤੋਂ ਇਲਾਵਾ ਯੂਨੀਵਰਸਿਟੀ ਦੀਆਂ ਬੀ.ਏ./ਐਮ.ਏ. ਲਈ ਨਿਰਧਾਰਤ ਸਾਰੀਆਂ ਫੀਸਾਂ ਧਰਮ ਪ੍ਰਚਾਰ ਕਮੇਟੀ ਵੱਲੋਂ ਭਰੀਆਂ ਜਾਂਦੀਆਂ ਹਨ।

## ਬਾਰਹ ਮਾਹਾ ਮਾਂਝ

**ਫਲਗੁਣਿ** ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥ ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥ ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥ ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥ ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥ ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥ ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ ॥੧੩॥

## ਬਾਰਹ ਮਾਹਾ ਤੁਖਾਰੀ

**ਫਲਗੁਨਿ** ਮਨਿ ਰਹਸੀ ਪ੍ਰੇਮੁ ਸੁਭਾਇਆ॥ ਅਨਦਿਨੁ ਰਹਸੁ ਭਇਆ ਆਪੁ ਗਵਾਇਆ॥ ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ॥ ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥ ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥ ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ॥੧੬॥

# ਫਰਵਰੀ-ਮਾਰਚ 2014

## ਫੱਗਣ

| | | | | |
|---|---|---|---|---|
| ਸੰਗਰਾਂਦ | - | ੧ ਫੱਗਣ | / | 12 ਫਰਵਰੀ |
| ਪੂਰਨਮਾਸ਼ੀ | - | ੩ ਫੱਗਣ | / | 14 ਫਰਵਰੀ |
| ਮੱਸਿਆ | - | ੧੮ ਫੱਗਣ | / | 1 ਮਾਰਚ |

| | | | | | |
|---|---|---|---|---|---|
| ਐਤਵਾਰ Sun | | ੫ 16 ਫਰਵਰੀ | ੧੨ 23 ਫਰਵਰੀ | ੧੯ 2 ਮਾਰਚ | ੨੬ 9 ਮਾਰਚ |
| ਸੋਮਵਾਰ Mon | | ੬ 17 ਫਰਵਰੀ | ੧੩ 24 ਫਰਵਰੀ | ੨੦ 3 ਮਾਰਚ | ੨੭ 10 ਮਾਰਚ |
| ਮੰਗਲਵਾਰ Tue | | ੭ 18 ਫਰਵਰੀ | ੧੪ 25 ਫਰਵਰੀ | ੨੧ 4 ਮਾਰਚ | ੨੮ 11 ਮਾਰਚ |
| ਬੁੱਧਵਾਰ Wed | ੧ 12 ਫਰਵਰੀ | ੮ 19 ਫਰਵਰੀ | ੧੫ 26 ਫਰਵਰੀ | ੨੨ 5 ਮਾਰਚ | ੨੯ 12 ਮਾਰਚ |
| ਵੀਰਵਾਰ Thu | ੨ 13 ਫਰਵਰੀ | ੯ 20 ਫਰਵਰੀ | ੧੬ 27 ਫਰਵਰੀ | ੨੩ 6 ਮਾਰਚ | ੩੦ 13 ਮਾਰਚ |
| ਸ਼ੁੱਕਰਵਾਰ Fri | ੩ 14 ਫਰਵਰੀ | ੧੦ 21 ਫਰਵਰੀ | ੧੭ 28 ਫਰਵਰੀ | ੨੪ 7 ਮਾਰਚ | |
| ਸ਼ਨੀਵਾਰ Sat | ੪ 15 ਫਰਵਰੀ | ੧੧ 22 ਫਰਵਰੀ | ੧੮ 1 ਮਾਰਚ | ੨੫ 8 ਮਾਰਚ | |

### ਭਗਤ ਸਾਹਿਬਾਨ

ਜਨਮ ਭਗਤ ਰਵਿਦਾਸ ਜੀ — 14 ਫਰਵਰੀ

### ਇਤਿਹਾਸਿਕ ਦਿਹਾੜੇ

ਸਾਕਾ ਨਨਕਾਣਾ ਸਾਹਿਬ — 21 ਫਰਵਰੀ

ਜੈਤੋ ਦਾ ਮੋਰਚਾ — 21 ਫਰਵਰੀ

### ਸਰਕਾਰੀ ਛੁੱਟੀਆਂ ਤੇ ਹੋਰ ਦਿਹਾੜੇ

ਸ਼੍ਰੀ ਮਹਾਂ ਸ਼ਿਵਰਾਤਰੀ — 27 ਫਰਵਰੀ

ਕੌਮਾਂਤਰੀ ਮਹਿਲਾ ਦਿਵਸ — 8 ਮਾਰਚ

### ਪੰਥ-ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਐਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ)

ਪੰਥ-ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਐਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਇਆ ਜਾ ਰਿਹਾ ਹੈ। ਇਸ ਸੰਸਥਾ ਵਿਚ ਦੋ-ਸਾਲਾ ਪੋਸਟ-ਗ੍ਰੈਜੂਏਟ ਕੋਰਸ (ਐਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ) ਕਰਵਾਇਆ ਜਾਂਦਾ ਹੈ। ਦਾਖਲੇ ਲਈ ਵਿਦਿਅਕ ਯੋਗਤਾ ਬੀ. ਏ. (ਪੰਜਾਬੀ, ਹਿਸਟਰੀ, ਫ਼ਿਲਾਸਫ਼ੀ ਅਤੇ ਰਿਲੀਜ਼ੀਅਸ ਸਟੱਡੀਜ਼ ਵਿੱਚੋਂ ਕਿਸੇ ਇੱਕ ਵਿਸ਼ੇ ਨਾਲ) ਜਾਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਕਿਸੇ ਵੀ ਗੁਰਮਤਿ ਵਿਦਿਆਲੇ ਤੋਂ ਤਿੰਨ-ਸਾਲਾ ਮਿਸ਼ਨਰੀ ਕੋਰਸ, ਘੱਟੋ-ਘੱਟ ਦੂਜੇ ਦਰਜੇ ਵਿਚ ਪਾਸ ਹੋਣਾ ਲਾਜ਼ਮੀ ਹੈ। ਸੰਸਥਾ ਵੱਲੋਂ ਸਿਖਿਆਰਥੀਆਂ ਪਾਸੋਂ ਕੋਈ ਫੀਸ ਨਹੀਂ ਲਈ ਜਾਂਦੀ। ਚੁਣੇ ਗਏ ਸਿਖਿਆਰਥੀਆਂ ਨੂੰ ਮਾਕੂਲ ਵਜ਼ੀਫਾ ਦਿੱਤਾ ਜਾਂਦਾ ਹੈ। ਸਿਖਿਆਰਥੀਆਂ ਲਈ ਇੰਸਟੀਚਿਊਟ ਦੇ ਕੈਂਪਸ ਵਿਚ ਰਿਹਾਇਸ਼ ਦਾ ਪ੍ਰਬੰਧ ਕੀਤਾ ਜਾਂਦਾ ਹੈ।